


੧ ਓ ਸ੍ਰੀ ਵਾਹਿ ਗੁਰੂ ਜੀ ਕੀ ਫ਼ਤੇ

# ਖਾਲਸਾ ਅਖ਼ਬਾਰ ਲਾਹੌਰ

ਮੁ: ੪੨੬ ਨਾ: Weekly ਸਪਤਾਹਕ ਪਤ੍ਰ Paper ਸਾਕਾ ੨੧੯

THE KHALSA AKHBAR, LAHORE.

ਅੰ: ੪੧ No. 41 | ਮਘ ਦੀ ੨੮ ਸੰ: ੧੯੫੧ ਬਿ: ਫਰਵਰੀ ਦੀ ੮ ਸੰ: ੯੫ ਨੂੰ ਛਪਿਆ Lahore, Friday the 8th February 1895. | ਜਿ: ੨ Vo. 2


## ਲਾਹੌਰ ਦੀਆਂ ਖਬਰਾਂ

ਖਾਲਸਾ ਅਖਬਾਰ ਦੇ ਪਾਠਕ ਇਸ ਦਾ ਮੌਖ ਭੇਜਕੇ ਇਸ ਦੀ ਸਹਾਇਤਾ ਕਰਨ।

ਮੇਲਾ ਬਸੰਤ ਦਾ ਹਕੀਕਤ ਰਾਇ ਦੀ ਸਮਾਧ ਪਰ ਲਗਾ ਭਾਈ ਗੁਪਾਲਸਿੰਘ ਸਾਹਿਬ ਸੁਵਰਗ ਵਾਸੀ ਦੀ ਛਬੀਲ ਪਿਆਸਿਆਂ ਦੀ ਪਿਆਸ ਬੁਝਾ ਰਹੀ ਸੀ॥

ਭਾਈ ਗੁਰਮੁਖਸਿੰਘ ਸਾਹਿਬ ਚੀਫ ਸਕਤ੍ਰ ਖਾਲਸਾ ਦੀਵਾਨ ਨੈ ਬਸੰਤ ਵਾਲੇ ਦਿਨ ਬੁੰਗਾ ਜਨਮਸਥਾਨ ਗੁਰੂ ਰਾਮ ਦਾਸ ਦੀ ਸਾਲਗਿਰਹ ਪਰ ਕੜਾਹ ਪ੍ਰਸਾਦ ਕੀਤਾ॥

ਇਸ ਬੁੰਗੇ ਦੀ ਨਉ ਬਸੰਤ ਦੇ ਦਿਨ ਹੀ ਭਾਈ ਸਾਹਿਬ ਨੈ ਰਖੀ ਸੀ ਅਤੇ ਓਸੇ ਦਿਨ ਆਕੇ ਸਭ ਤਯਾਰ ਹੋਇਆ॥

ਸਹੀਦ ਗੰਜ ਭਾਈ ਤਾਰੂਸਿੰਘ ਤੇ ਭਾਈ ਮਨੀਸਿੰਘ ਦੇ ਪੁਜਾਰੀ ਭਾਈ ਆਸਾਸਿੰਘ ਸੁਵਰਗ ਵਾਸੀ ਦੇ ਚੇਹ ਤਯਾਗ ਪਰ ਬਸੰਤ ਵਾਲੇ ਦਿਨ ਭੋਗ ਪਿਆ-ਜਿਸ ਵਿਚ ਧਰਮ ਸਾਲੀਆਂ ਗੁਰਦੁਆਰੀਆਂ ਅਤੇ ਬਿਹੰਗਮਾ ਨੂੰ ਕੁਜੇ ਅਤੇ ਮਾਇਆ ਅਰ ਗੀਬੀ ਸਿੰਘ ਨੂੰ ਪੁਸਤਕਾਂ ਤੇ ਰੁਪਏ ਅਰਦਾਸ ਕਰਾਏ।

ਭਾਈ ਮਈਆਸਿੰਘ ਸਾਹਿਬ ਦੀ ਸੁਪਤਨੀ ਦੇ ਸੁਵਰਗਬਾਸ ਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ ਜਿਸ ਵਿਚ ਪਾਠੀ ਸਿੰਘ ਨੂੰ ਪੁਸਤਕਾਂ ਅਤੇ ਰੁਪਏ ਅਰ ਹੋਰ ਧਰਮ ਸਾਲੀਆਂ ਗੁਰਦੁਆਰਿਆਂ ਤੇ ਬਿਹੰਗਮਾਂ ਨੂੰ ਮਾਇਆ ਅਰਦਾਸ ਕਰਾਈ॥

ਸੁਕਰਵਾਰ ਵੀਰਵਾਰ ਤਾਂ ਕੁਝ ਥੋੜੀ ੨ ਬਰਖਾ ਹੋਈ ਪਰੰਤੂ ਐਤਵਾਰ ਦਿਨ ਦੇ ਬਾਰਾਂ ਬਜੇ ਬਰਖਾ ਨੇ ਅਜੇਹੀ ਦਬ ਦਿਤੀ ਜੋ ਜਲ ਥਲ ਕਰ ਦਿਤਾ ਅਰ ਗੜਾ ਇਤਨਾ ਬਰਸਿਆ ਜੋ ਸਾਰੀ ਧਰਤੀ ਚਿਟੀ ਕਰ ਦਿਤੀ॥

ਡਰਪੋਕਸਿੰਘ ਛਪਕੇ ਤਿਆਰ ਹੋਗਿਆ ਅਤੇ ਮੌਖ ਉਸ ਦਾ -)। ਪੰਜ ਪੈਸੇ ਹੈ-ਅਤੇ ਇਸ ਦੀ ਆਮਦਨ ਨਾਲ ਇਕ ਹੋਰ ਪੁਸਤਕ ਛਪ ਜਾਏਗੀ॥

ਸ੍ਰੀ ਹਜ਼ੂਰ ਮੁਲਕੀ ਲਾਟ ਨੈ ਹੁਕਮ ਦਿਤਾ ਹੈ ਕਿ ਜਲਸੇ ਦੇ ਸਮਯ ਪਰ ਜੋ ਪਿੰਸਨਰ ਸਪਾਹੀ ਇਕਠੇ ਹੋਏ ਸਨ ਅਰ ਉਨਾ ਦਾ ਫੋਟੋ ਉਤਾਰਿਆ ਗਿਆ ਸੀ ਸੋ ਉਨਾ ਨੂੰ ਇਕ ੨ ਤਸਵੀਰ ਯਾਦਗਾਰ ਲਈ ਭੇਜੀ ਜਾਏ॥

ਜੋ ਚੋਦਾਂ ਦੁਆਰੀਏ ਮਿਸਟਰ ਟਾਮਸਨ ਸਾਹਿਬ ਨੈ ਕੁਝ ਦਿਨ ਹੋਏ ਪਕੜੇ ਸਨ ਉਨਾ ਵਿਚੋਂ ਪੰਜ ਬਰੀ ਹੋਏ ਅਤੇ ਨੌਂ ਨੂੰ ਜੁਰਮਾਨਾ ਹੋਇਆ॥

ਸੁਨਦੇ ਹਾਂ ਕਿ ਇਕ ਬਜਾਜੀ ਇਸਤ੍ਰੀ ਗੁਮ ਹੋਗਈ ਹੈ ਜਿਸ ਦਾ ਅਜੇ ਤਕ ਕੋਈ ਪਤਾ ਨਹੀਂ ਲਗਾ ਜੋ ਕਿਧਰ ਗਈ ਤੇ ਕਯਾ ਹੋਈ॥

ਜਿਲਾ ਲਾਹੌਰਦੇ ਚੂੰਗ ਨਾਮੇ ਨਗਰਦੇ ਥਾਨੇ ਦਾ ਇਕ ਉਮਰ ਦੀਨ ਨਾਮੇ ਸਾਰਜੰਟ ਇਸ ਵਾਸਤੇ ਮੁਅਤਲ ਕੀਤਾ ਗਿਆ ਹੈ ਕਿ ਉਸਨੈ ਇਕ ਗਰਭ ਵਤੀ ਇਸਤ੍ਰੀ ਦੇ ਪੇਡੂ ਵਿਚ ਲਤ ਮਾਰੀ ਸੀ ਜਿਸ ਪਰ ਉਸ ਦਾ ਗਰਭ ਪਾਤ ਹੋਗਿਆ ਸੀ ਜੋ ਦੋ ਖੂਨ ਦੇ ਬਰਾਬਰ ਕੰਮ ਹੈ॥

ਸ੍ਰੀ ਹਜ਼ੂਰ ਲਾਟ ਸਾਹਿਬ ਪੰਜਾਬ ਨੈ ਬਟਾਲੇ ਦਾ ਮਿਸ਼ਨ ਸਕੂਲ ਦੇਖਣਾ ਅਤੇ ਨਾਲੇ ਹਸਤਪਤਾਲ ਦੇਖਣਾ ਜਿਸ ਪਰ ਅਤਯੰਤ ਪ੍ਰਸੰਨ ਹੋਏ ਫੇਰ ਗੁਰਦਾਸਪੁਰ ਜਾਂਦਿਆਂ ਹੋਇਆਂ ਧਾਰੀ ਵਾਲ ਦਾ ਕਾਰਖਾਨਾ ਦੇਖਣ ਜਿਸ ਨੂੰ ਦੇਖਕੇ ਅਤਯੰਤ ਪ੍ਰਸੰਨ ਹੋਏ॥

ਤਿੰਨ ਫਰਵਰੀ ਦੀ ਰਾਤ ਨੂੰ ਭਾਟੀ ਦਰਵਜੇ ਚੋਰ ਪਏ ਪਹਲੇ ਉਨਾਂ ਨੇ ਇਕ ਆਦਮੀ ਦੇ ਘਰ ਨੂੰ ਪੌੜੀ ਲਾਈ ਉਥੇ ਇੱਕ ਆਦਮੀ ਜਾਗਦਾ ਸੀ ਉਥੋਂ ਨਸੇ ਤੇ ਹਕੀਮਾਂ ਵਾਲੇ ਬਜ਼ਾਰ ਵਿੱਚ ਇਕ ਹੱਟੀ ਭੰਨੀ ਉਸ

ਵਿੱਚੋਂ ਕੁੱਪੇ ਘਿਓ ਦੇ ਕਢਕੇ ਟਿੱਬੀ ਵਾਲੀ ਪੁਲਸ ਦੀ ਚੌਕੀ ਦੇ ਪਾਸ ਵੇਂਝੇ ਪੁਲਸ ਦਾ ਕਿਹਾ ਸੋਹਣਾ ਪਹਰਾ ਹੈ ॥

ਗੁੱਡੀਆਂ ਉਡਾਉਨ ਦੇ ਵੇਲੇ ਮੁੰਡੇ ਨਹੀਂ ਵੇਖਦੇ ਕਿ ਉਨਾਂ ਦਾ ਪੈਰ ਕਿਥੇ ਪੈਂਦਾ ਹੈ ਉਨਾ ਦਾ ਧਯਾਨ ਗੁਡੀਆਂ ਵਲ ਹੀ ਹੁੰਦਾ ਹੈ ਦੋ ਮੁੰਡੇ ਗੁਡੀਆਂ ਵੱਲ ਧਯਾਨ ਕਰਕੇ ਕੋਠੇ ਤੋਂ ਡਿਗ ਪਏ ਇੱਕ ਬਚ ਰਿਹਾ ਤੇ ਇੱਕ ਮਰ ਗਿਆ ॥

ਵੀਰਵਾਰ ਰਾਤ ਦੇ ਵੇਲੇ ਮੋਤੀ ਬਜ਼ਾਰ ਵਿੱਚ ਜੁਆਰੀਆਂ ਦੀ ਬੈਠਕ ਤੇ ਧਾਂਦਲ਼ ਪਈ ੧੯ ਜਵਾਰੀਏ ਫੜੇ ਗਏ ਹਨ ਬਾਕੀ ਦੇ ਨਸ ਗਏ ॥

ਪਿਪਲ ਵੇੜ੍ਹੇ ਵਿੱਚ ਇਕ ਤ੍ਰੀਮਤ ਗਹਨੇ ਹਥ ਵਿਚ ਲਈ ਦੇਖਦੀ ਸੀ ਇਕ ਚੀਲ ਨੇ ਝਪੱਟਾ ਮਾਰਿਆ ਤੇ ਲੈ ਗਈ ਪੁਲਸ ਗਲੀਆਂ ਵਿਚ ਢੂੰਡਦੀ ਫਿਰਦੀ ਹੈ ਕਿ ਕਿਧਰੇ ਚੀਲ ਸੁਟ ਨਾ ਗਈ ਹੋਵੇ ਲੋਕ ਆਖਿਆ ਕਰਦੇ ਹਨ ਕਿ ਚੀਲ ਦੇ ਬਚੇ ਦੀਆਂ ਅਖਾਂ ਤਦ ਖੁਲਦੀਆਂ ਹਨ ਜਦ ਓਹ ਅਪਨੇ ਬਚੇਆਂ ਦੀਆਂ ਅਖਾਂ ਨੂੰ ਸਿਓਨਾ ਲਾਉਂਦੀ ਹੈ।

---

## ਦੇਸ਼ਾਂਤਰੀ ਖਬਰਾਂ

ਮਹਦਪੁਰ ਬਾਦੌਰ ਦੀ ਛਾਉਨੀ ਮਾਕੂਫ ਹੋ ਜਾਵੇਗੀ ਅਤੇ ਸੁਨਿਆਂ ਗਿਆ ਹੈ ਕਿ ਮਿਪਰ ਦੀ ਛਾਉਨੀ ਭੀ ਤੋੜ ਦੇਨੇ ਦੀ ਸਲਾਹ ਹੋ ਰਹੀ ਹੈ ॥

ਰੁਤਲਾਮ ਉਜੈਨ ਰੇਲਵੇ ਬਹੁਤ ਛੇਤੀ ਬਨਾਈ ਜਾਏਗੀ ਜਿਸ ਪਰ ਖਰਚ ਦਾ ਤਖਮੀਨਾ ਸਾਡੇ ਛਤਾਲੀ ਲਖ ਦਾ ਕੀਤਾ ਗਿਆ ਹੈ ॥

ਮਮਾਲਕ ਮਗਰਬੀ ਸ਼ਮਾਲੀ ਵਿਚ ਪੁਲਸ ਦੀ ਆਲਾ ਅਫਸਰੀ ਦਾ ਇਮਤਹਾਨ ਜੂਨ ਦੇ ਮਹੀਨੇ ਵਿੱਚ ਹੋਵੇਗਾ ॥

ਬੰਗਾਲ ਦੇ ਲਾਟ ਸਾਹਿਬ ਕਲਕੱਤੇ ਤੇ ਮਦਨਾਪੁਰ ਦੇ ਦੌਰੇ ਪਰ ਗਏ ॥

ਬਰਮਾ ਬਟਾਲੀਅਨ ਤੀਸਰੀ ਦੇ ਚਾਲੀ ਸਪਾਹੀ ਹੁਕਮ ਅਦੂਲੀ ਦੇ ਜੁਰਮ ਕਰਕੇ ਨਜ਼ਰ ਬੰਦ ਕੀਤੇ ਗਏ ਹਨ ਵੇਖੀਏ ਕਯਾ ਸਜ਼ਾ ਹੋਵੇ ॥

ਕੋਲਹਾਪੁਰ ਅਤੇ ਭਾਵਨਗਰ ਦੇ ਮਹਾਰਾਜਾ ਨਏ ਗਵਰਨਰ ਦੀ ਮੁਲਾਕਾਤ ਵਾਸਤੇ ਬੰਬਈ ਨੂੰ ਗਏ ਹਨ ॥

ਸਯਾਮ ਦੇ ਬਾਦਸ਼ਾਹ ਨੇ ਇਕ ਕੌਂਸਲ ਕਾਨੂੰਨੀ ਅਪਨੀ ਰਾਜਧਾਨੀ ਲਈ ਕੀਤੀ ਹੈ ਜੋ ਰਾਜ ਪ੍ਰਬੰਧ ਨੂੰ ਹਾਈ ਕੋਰਟ ਦੀ ਤਰਾਂ ਚਲਾਏਗੀ ॥

ਚੀਨ ਤੇ ਖਬਰ ਆਈ ਹੈ ਕਿ ਜਾਪਾਨੀ ਫੌਜ ਨੇ ਬਹੁਤ ਲੜਾਈ ਦੇ ਪਿਛੋਂ ਵੇਵੂਲੀ ਨਾਮੇ ਜਗਾਂ ਪਰ ਅਪਨਾ ਕਬਜਾ ਕਰ ਲੀਤਾ ਹੈ ਜਿਸ ਸਮਯ ਜਾਪਾਨੀ ਫੌਜ ਨੇ ਹਰਕਤ ਕਰਕੇ ਸਾਮਨਾ ਕੀਤਾ ਚੀਨੀ ਫੌਜ ਓਸੇ ਵੇਲੇ ਉਨਾਂ ਦਾ ਮੁਕਾਬਲਾ ਨਾ ਕਰ ਸਕਨ ਦੇ ਕਾਰਣ ਨਸ ਗਈ ਅਤੇ ਦੋ ਹਜਾਰ ਚੀਨੀ ਆਦਮੀ ਜੰਗ ਵਿਚ ਮਾਰਿਆ ਗਿਆ ॥

ਜਿਲਾ ਗੁਜਰਾਂਵਾਲਾ ਦੇ ਐਲਖ ਨਾਮੇ ਨਗਰ ਵਿੱਚ ਇਕ ਰੰਡੀ ਬੁਢੀ ਮਾਈ ਦੇ ਘਰ ਚੋਰ ਪਏ ਜਿਨ੍ਹਾਂ ਨੇ ਉਸ ਦਾ ਓਹ ਰੁਪੱਯਾ ਜੋ ਉਸ ਨੇ ਅਪਨੇ ਛੋਟੇ ਬੇਟੇ ਦੇ ਬਿਵਾਹ ਵਾਸਤੇ ਰਖਿਆ ਸੀ ਉਸ ਮਾਈ ਨੂੰ ਮਾਰ ਕੇ ਲੈ ਗਏ ਪੁਲਸ ਨੇ ਤਹਕੀਕਾਤ ਕੀਤੀ ਜਿਸਤੇ ਚਾਰ ਆਦਮੀ ਪਕੜੇ ਗਏ ਅਤੇ ਮਾਲ ਭੀ ਸਾਰਾ ਮਿਲ ਗਿਆ ਹੈ ॥

ਗੁਜਰਾਂਵਾਲੇ ਦੇ ਜਿਲੇ ਵਿਚ ਇਕ ਜਿਮੀਂਦਾਰ ਨੇ ਅਪਨੇ ਤਿੰਨ ਭਤੀਜਿਆਂ ਨੂੰ ਤਤੇ ੨ ਗੁੜ ਵਿਚ ਜ਼ਹਰ ਪਾਕੇ ਖੁਲਾ ਦਿੱਤਾ ਜਿਸ ਦੇ ਅਸਰ ਨਾਲ ਦੋ ਤਾਂ ਓਸੇ ਵੇਲੇ ਮਰ ਗਏ ਅਰ ਇਕ ਨੂੰ ਉਲਟੀ ਆਇ ਗਈ ਪਰ ਕੁਝ ਸਮਾ ਪਾਕੇ ਤੀਜਾ ਭੀ ਮਰ ਗਿਆ ਅਰ ਇਕ ਕੁੱਤੇ ਨੇ ਭੀ ਓਹ ਗੁੜ ਖਾਧਾ ਸੀ ਜਿਸ ਤੇ ਓਹ ਭੀ ਮਰ ਗਿਆ ॥

ਗੁਜਰਾਤ ਦੇ ਜਿਲੇ ਵਿੱਚ ਇਕ ਵਿਦਯਾਰਥੀ ਜੋ ਇਕ ਨਗਰ ਤੇ ਰੋਜ ਪੜਕੇ ਸੰਧਯਾ ਨੂੰ ਘਰ ਚਲਿਆ ਜਾਂਦਾ ਸੀ ਸੋ ਇਕ ਦਿਨ ਜਾਇ ਰਿਹਾ ਸੀ ਤਦ ਰਸਤੇ ਵਿੱਚ ਵਾਗ ਆਈ ਜੋ ਉਹ ਰਸਤੇ ਵਿਚ ਹੀ ਸੁੰਨ ਹੋ ਕੇ ਮਰ ਗਿਆ ॥

ਖਾਲਸਾ ਹਾਈ ਸਕੂਲ ਗੁਜਰਾਂਵਾਲੇ ਵਿਚ ਦਸਾਰੀ ਦੀ ਪਹਲੀ ਜੋ ਨੌਮੀ ਜਮਾਤ ਖੁਲ੍ਹ ਗਈ ਹੈ ॥

ਅਮੀਰ ਕਾਬਲ ਨੇ ਬਹੁਤ ਸਾਰਾ ਪਸ਼ਮੀਨਾ ਕਸ਼ਮੀਰ ਤੇ ਇਸ ਵਾਸਤੇ ਮੰਗਵਾਇਆ ਹੈ ਜੋ ਉਹ ਵਲਾਇਤ ਵਿਚ ਜਾਕੇ ਖਿਲਤ ਦੇਨਗੇ ॥

ਬ੍ਰਹਮਾ ਵਿਚ ਰੇਲ ਗਡੀ ਪਰ ਡਾਕਾ ਮਾਰਨ ਦੇ ਜੁਲਮ ਪਰ ਪੰਜ ਆਦਮੀ ਪਕੜੇ ਗਏ ਹਨ ਦੇਖੀਏ ਉਨਾ ਨੂੰ ਕਯਾ ਸਜਾਇ ਮਿਲਦੀ ਹੈ ॥

ਪਿਛਲੇ ਸਾਲ ਅੰਮ੍ਰਿਤਸਰ ਜੀ ਵਿਚ ਪੁਲਸ ਨੇ ਸਤਾਈ ਜੂਆ ਖੇਲਨ ਵਾਲੀ ਜਗਾ ਪਰ ਹਮਲਾ ਕਰਕੇ ਤਿੰਨ ਸੌ ਬਵੰਜਾ ਜੁਆਰੀਏ ਪਕੜੇ ਸੇ ॥

ਬੁਧ ਮਜਹਬ ਦਾ ਗੁਰੂ ਬ੍ਰਹਮਾ ਦੇ ਮਾਂਡਲੇ ਨਾਮੇ ਸ਼ਹਰ ਵਿੱਚ ਇਸ ਸੰਸਾਰ ਤੇ ਕੂਚ ਕਰ ਗਿਆ ਇਸ ਦੇ ਜੋੜਾਂ ਵਿੱਚ ਬਹੁਤ ਦਿਨ ਤੇ ਪੀੜਾਂ ਹੁੰਦੀਆਂ ਸਨ ਜਿਨਾਂ ਤੇ ਕਦੇ ਭੀ ਰਾਜੀ ਨਹੀਂ ਹੁੰਦਾ ਸੀ ॥

ਇਹ ਮਹਾਤਮਾ ਅੰਗ੍ਰੇਜੀ ਪੜਾਈ ਨੂੰ ਅੱਛਾ ਨਹੀਂ ਜਾਨਦਾ ਸੀ ਜਦ ਅੰਗ੍ਰੇਜ਼ੀ ਰਾਜ ਬ੍ਰਹਮਾਂ ਵਿੱਚ ਹੋਇਆ ਅਤੇ ਮੁਦਰਸੇ ਖੁਲਨੇ ਲਗੇ ਸੇ ਤਦ ਇਸ ਨੇ ਉਸ ਵਿੱਚ ਬਹੁਤ ਰੁਕਾਵਟਾਂ ਪੈਦਾ ਕੀਤੀਆਂ ਸਨ ॥

ਪਸ਼ਾਵਰ ਵਿਚ ਇਕ ਕਾਲਜ ਬਨਾਉਨ ਲਈ ਬਹੁਤ ਕੋਸ਼ਸ਼ ਹੋ ਰਹੀ ਹੈ ॥

# ਖਾਲਸਾ ਅਖਬਾਰ

ਮਾਘ ਦੀ ੨੯ ਸੰ: ੪੨੬ ਨਾ:

## ਸਾਡੇ ਦੇਸੀ ਧਰਮਾਤਮਾਵਾਂ ਦੀ ਸੁੱਧੀ

ਇਸ ਦੇਸ ਦੇ ਪੁਰਾਣੇ ਮਹਾਤਮਾ ਜਿਨਾ ਦੇ ਰਚੇ ਹੋਏ ਪੁਸਤਕ ਅਜ ਤਕ ਪੂਜਨੀਯ ਸਮਝੇ ਜਾਂਦੇ ਹਨ ਅਤੇ ਜਿਨਾ ਦੀ ਸੰਪ੍ਰਦਾਇ ਅਜ ਕਲ ਦੇ ਹਿੰਦੂ ਮਾਤ੍ਰ ਕਹਾ ਰਹੇ ਹਨ ਉਨਾ ਨੇ ਧਰਮ ਦਾ ਅਧਕਾਰੀ ਆਤਮਾ ਨੂੰ ਕਥਨ ਕੀਤਾ ਸੀ ਅਰ ਆਤਮਾ ਦਾ ਲਖਨ ਉਨਾ ਨੇ ਸਤ, ਚਿਤ ਅਤੇ ਆਨੰਦ ਵਰਣਨ ਕੀਤਾ ਸੀ ਇਸ ਤੋਂ ਬਿਨਾ ਸੁਧ ਨਿਤ ਮੁਕਤ ਅਤਯੰਤ ਸੂਖਮ, ਅਜਰ, ਅਤੇ ਅਮਰ, ਭੀ ਦਸਿਆ ਸੀ ਜਿਸ ਪਰ ਗੀਤਾ ਦੀ ਸਿੰਮ੍ਰਤੀ ਭੀ ਦਸਦੀ ਹੈ ਕਿ ਆਤਮਾ ਕਿਸੇ ਸ਼ਸਤ੍ਰ ਨਾਲ ਕਟਿਆ ਨਹੀਂ ਜਾਂਦਾ ਅਰ ਅਗਨੀ ਨਾਲ ਦਾਹ ਨਹੀਂ ਹੁੰਦਾ ਇਸੀ ਪਰਕਾਰ ਪਾਣੀ ਨਾਲ ਬਿਗੜਦਾ ਨਹੀਂ ਅਤੇ ਪੌਣ ਉਸ ਨੂੰ ਸੁਕਾ ਨਹੀਂ ਸਕਦੀ।

ਇਸ ਸਿੰਮ੍ਰਤੀ ਦੇ ਪੜਨੇ ਤੋਂ ਇਹ ਬਾਤ ਸਿਧ ਹੁੰਦੀ ਹੈ ਕਿ ਧਰਮ ਭੀ ਜੋ ਇਕ ਅਤਿ ਪਵਿਤ੍ਰ ਵਸਤੂ ਹੈ ਸੋ ਉਸੀ ਪਵਿਤ੍ਰ ਆਤਮਾ ਨਾਲ ਸਬੰਧ ਰਖਦਾ ਹੈ ਇਸ ਤੋਂ ਬਿਨਾ ਜੋ ਪੰਚ ਭੂਤਕ ਹਡ ਮਾਸ ਦਾ ਪਿੰਜਰਾ ਇਹ ਸਰੀਰ ਹੈ ਜੋ ਮਹਾਂ ਅਪਵਿਤ੍ਰ, ਮਲੀਨ ਪਰਣਾਮੀ ਸਥੂਲ ਅਤੇ ਨਾਸ ਵਾਨ ਪਦਾਰਥ ਹੈ ਜਿਸ ਵਾਸਤੇ ਇਸ ਨੂੰ ਖਟ ਵਿਕਾਰੀ ਕਰ ਕੇ ਸਦਦੇ ਹਨ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਅਤੀ ਮਲੀਨ ਹੈ ਅਰ ਇਹ ਕਿਸੇ ਪਰਕਾਰ ਕਰਕੇ ਭੀ ਸੁਧ ਨਹੀਂ ਹੁੰਦਾ ਅਰ ਨਾ ਇਹ ਉਹ ਵਸਤੂ ਹੈ ਜੋ ਸੁਧ ਸਮਝੀ ਜਾਏ ਕਿਉਂਕਿ ਜੇ ਇਹ ਆਖਿਆ ਜਾਏ ਕਿ ਗੰਗਾ ਇਸ਼ਨਾਨ ਕਰਨੇ ਤੇ ਇਹ ਸ਼ੁਧ ਹੁੰਦਾ ਹੈ ਤਾਂ ਜੋ ਪੁਰਖ ਗੰਗਾ ਪਰ ਜਾਕੇ ਇਸ਼ਨਾਨ ਕਰ ਆਵੇ ਤਾਂ ਫੇਰ ਉਸ ਨੂੰ ਥੁੱਕ, ਸੀਂਢ, ਬਿਸ਼ਟਾ, ਆਦਿਕ ਜੋ ਅਤਯੰਤ ਭਰਿਸ਼ਟ ਅਤੇ ਘਿਨਾ ਕਰਨੇ ਵਾਲੀਆਂ ਵਸਤੂਆਂ ਹਨ ਕਦੇ ਨਾ ਆਉਨ ਯਾ ਗੰਗਾ ਇਸ਼ਨਾਨ ਕਰਨ ਵਾਲੇ ਦੀਆਂ ਇਨਾ ਵਸਤਾਂ ਨੂੰ ਕੋਈ ਬੁਰੀ ਆ ਨਾ ਸਮਝੇ ਪਰੰਤੂ ਇਹ ਨਹੀਂ ਦੇਖੀਦਾ॥

ਇਸ ਤੋਂ ਭੀ ਦੇਖ ਸਕੀਦਾ ਹੈ ਕਿ ਧਰਮ ਦੀ ਪਵਿਤ੍ਰਤਾ ,ਕੇਵਲ ਆਤਮਾ ਨਾਲ ਹੀ ਸਬੰਧ ਰਖਦੀ ਹੈ ਪ। ਵਡੇ ਸ਼ੋਕ ਦੀ ਬਾਤ ਹੈ ਜੋ ਸਾਡੇ ਭਾਈਆ ਨੇ ਇਸ ਧਰਮ ਨੂੰ ਆਤਮਾ ਵਿਚੋਂ ਕਢਕੇ ਮੂੰਗੀ ਦੀ ਦਾਲ ਵਿਚ ਲੈ ਆਂਦਾ ਹੈ ਅਰ ਕੁਝ ਹਿੱਸਾ ਇਸ ਦਾ ਜੁਆਰ ਦੀ ਰੋਟੀ ਅਰ ਘੜੇ ਦੇ ਵਿਚੋਂ ਡੋਲ੍ਹ ਪਾਣੀ ਵਿੱਚ ਰਖ ਦਿੱਤਾ ਹੈ ਅਰ ਉਸ ਧਰਮ ਦਾ ਸੰਦੂਕ ਚੌਕੇ ਨੂੰ ਅਰਥਾਤ ਰੋਟੀ ਪਕਾਉਨ ਵਾਲੀ ਜਗਾ ਨੂੰ ਬਨਾ ਛਡਿਆ ਹੈ ਜਿਸ ਪੁਰਖ ਨੇ ਚੌਕੇ ਵਿੱਚ ਬੈਠਕੇ ਮੂੰਗੀ ਦੀ ਦਾਲ ਨਾਲ ਦੋ ਪਰਸਾਦੇ ਛਕਕੇ ਇਕ ਗਲਾਸ ਪਾਣੀ ਦਾ ਪੀਕੇ ਫਿਰ ਪਰ ਹਥ ਫੇਰਿਆ ਓਹੋ ਧਰਮਾਤਮਾ ਅਰ ਧਰਮ ਦੇ ਧਾਰਨ ਵਾਲਾ ਬਣ ਗਿਆ। ਪਰੰਤੂ ਜਿਸਨੇ ਇਸ ਵਿਚ ਕੁਝ ਫ਼ਰਕ ਕੀਤਾ ਤਦ ਓਹੋ ਅਧਰਮੀ ਹੋ ਗਿਆ॥

ਦੂਸਰਾ ਸਾਡੇ ਭਾਈਆਂ ਨੇ ਇਸ ਸਾਢੇ ਤਿਨ ਹਥ ਦੀ ਦੇਹੀ ਨੂੰ ਨਿਤ ਜਲ ਨਾਲ ਧੋਣਾ ਹੀ ਧਰਮ ਦਾ ਮੁੱਖ ਸਮਝ ਛਡਿਆ ਹੈ ਜਿਸ ਪਰ ਜਿਸ ਕਿਸੇ ਨੇ ਤਾਂ ਸਵੇਰੇ ਉਠਕੇ ਠੰਢੇ ਪਾਣੀ ਨਾਲ ਅਪਨੇ ਪਿੰਡੇ ਨੂੰ ਧੋ ਲੀਤਾ ਸੋ ਤਾਂ ਧਰਮਾਤਮਾ ਹੋਣੇ ਵਿਚ ਅਪਨਾ ਅਵਲ ਨੰਬ੍ਰ ਲੈ ਗਿਆ। ਅਰ ਜਿਸ ਨੇ ਇਸ ਵਿਚ ਕੁਝ ਆਲਸ ਕੀਤਾ ਸੋਈ ਮਲੇਛ ਯਾ ਅਧਰਮ ਪਣੇ ਦਾ ਅਧਕਾਰੀ ਹੋ ਗਿਆ॥

ਸਾਡੇ ਪਜਾਰੇ ਪਾਠਕ ਇਸ ਪਰ ਵਿਚਾਰ ਕਰ ਸਕਦੇ ਹਨ ਕਿ ਸਚਾ ਧਰਮ ਅਤੇ ਉਸ ਦੇ ਧਾਰਨ ਵਾਲਾ ਸਚਾ ਧਰਮਾਤਮਾਂ ਕੌਣ ਹੋ ਸਕਦਾ ਹੈ। ਅਰ ਧਰਮ ਦਾ ਸਬੰਧ ਕਿਸ ਨਾਲ ਹੈ॥

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਸਾਡੇ ਦੇਸੀ ਭਾਈ ਜਦ ਕਿਸੇ ਕਾਰਜ ਨੂੰ ਅਰੰਭ ਦੇ ਹਨ ਤਦ ਉਸ ਦੇ ਰਾਸ ਲਿਆਉਨ ਵਾਸਤੇ ਕਿਸ ਨ ਕਿਸੇ ਦੇਵਤੇ ਦੀ ਪੂਜਾ ਕਰ ਦੇ ਹਨ ਜੈਸਾ ਕਿ ਅਕਸਰ ਪੁਰਖਾ ਨੂੰ ਦੇਖਣਾ ਜਾਂਦਾ ਹੈ ਜੋ ਕਈ ਕਾਰਜਾਂ ਦੇ ਅਰੰਭ ਵਿਚ ਗਨੇਸ ਜੀ ਦੀ ਪੂਜਾ ਕਰਦੇ ਹਨ ਪਰੰਤੂ ਗੁਰੂ ਜੀ ਇਸ ਪਰ ਕਿਆ ਉਪਦੇਸ ਕਰਦੇ ਹਨ ਯਥਾ (ਧਰ ਜੀਉੜੇ ਏਕ ਟੇਕ ਲਾਹਿ ਬਿਡਾਨੀਆਸ। ਨਾਨਕ ਨਾਮ ਧਿਆਈਐ ਕਾਰਜ ਆਵੈ ਰਾਸ) ਇਸ ਪਵਿਤ੍ਰ ਸਲੋਕ ਦਾ ਭਾਵ ਇਹ ਹੈ ਕਿ ਹੇ ਮਨ ਤੂੰ ਦੂਸਰੇ ਦੀ ਆਸ ਨੂੰ ਛਡ ਕੇ ਇਕ ਅਕਾਲ ਪੁਰਖ ਦੀ ਓਟ ਤਕਾਉ। ਜਿਸ ਤੇ ਉਸਦੇ ਅਰਾਧਨ ਕਰਨੇ ਤੇ ਤੇਰੇ ਸਾਰੇ ਕਾਰਜ ਰਾਸਆਇ ਜਾਉਨਗੇ॥

ਕਿਆ ਇਸ ਪਵਿਤ੍ਰ ਉਪਦੇਸ ਦੇ ਮੰਨਨੇ ਵਾਲੇ ਮਹਾਤਮਾਂ ਭੀ ਅਪਨੇ ਕਾਰਜ ਦੀ ਸਿਧੀ ਲਈ ਕਿਸੇ ਹੋਰ ਦੀ ਓਟ ਲੈਨਗੇ॥

---

## ਦਸਮ ਗੁਰੂ ਜੀ ਦੇ ਧਰਮ ਜੁੱਧ

ਦ੍ਵੈਯਾ—ਇਨਾ ਜਦੋਂ ਜਲਾਦਾ ਨੇ ਇਹ ਸੇਰ ਬਹਾਦਰ ਜੰਗੀ। ਆਏ ਫੜਕੇ ਹਥਾ ਅੰਦਰ ਤੇਗ ਫੁਲਾ ਦੀ ਨੰਗੀ॥ ਫੇਰ ਨਸੇਜੇ ਅਤੇ ਬਰਛੀਆਂ ਸਾਗਾਂ ਨੂੰ ਚਮਕਾਉਨਾ। ਇਕ ਨਿਸਾਨੇ ਉਪਰ ਸਾਰੇ ਤਕ ਤਕ ਤੀਰ ਚਲਾਉਨ॥ ੧॥ ਮਾਰੋ ਮਾਰੋ ਬਕਨ ਮੁਖ ਅੰਦਰ ਤਰਸ ਨ ਮਨ ਵਿਚ ਕਰਦੇ। ਬਾਲ ਉਮਰ ਖਿਚ ਏਸੇ ਦੇ ਉਹ ਖੂਨੋ ਮੂਲ ਨ ਡਰਦੇ॥ ਕਈ ਪਹਾੜੀ ਹੱਥਿ ਅਗਾੜੀ ਮਾਰਨ ਤੇਜ ਕਟਾਰੀ। ਕਿਤੇ ਰੁਹੇ ਲੇ ਲੈਕੇ ਸੇਲੇ ਮਾਰਨ ਦੇ ਕਿਲਕਾਰੀ॥ ੨॥ ਪਰ ਇਹ ਮਨ ਵਿਚ ਮੂਲ ਨ ਡਰਦਾ ਕਰਦਾ ਜੁੱਧ ਹਠੀਲਾ। ਦੇਖ ਭਯਾਨਕ ਫੌਜ ਜਰਾ ਮੁਖ ਹੋਇਆ ਨਾ ਉਸ

ਧੀਲਾ ॥ ਇਕ ਹਥ ਵਿਚ ਢਾਲ ਨਾਲ ਓਹ ਸਾਰੇ ਵਾਰ ਬਚਾਏ । ਦੂਜੇ ਨਾਲ ਤੇਗ ਫੜ ਬਾਂਕੀ ਹੋਇ ਨਪਟਕ ਚਲਾਏ ॥ ੩ ॥ ਜਿਤ ਵਲ ਪੈਂਦਾ ਰੋਹ ਭਰਿਆ ਇਹ ਸ਼ੇਰ ਵਾਂਗ ਭੁਭ ਕਾਰੇ । ਮਨ ਮੁਖ ਕੋਇ ਨ ਖੜਦਾ ਸੂਰਾ ਜਾਂਦੇ ਪੀਠ ਤੁਰ ਕੇ ॥ ਕਈਆਂ ਦੇ ਫੜ ਆ ਧੂਲਾਹੇ ਤੜਫਨ ਪਏ ਵਿਚਾਰੇ । ਆਖਨ ਇਸ ਬਾਲਕ ਦੇ ਹਥੋਂ ਗਏ ਪ੍ਰਾਣ ਹਮਾਰੇ ॥ ੪ ॥ ਕਿਤਨਿਆਂ ਦੇ ਸਿਰ ਧੜ ਪਰ ਮਾਰੇ ਕਿਤਨੇ ਹਥ ਕਟਾਏ । ਨਸ ਗਏ ਉਹ ਰਣ ਭੂਮੀ ਮੇਂ ਫੇਰਨ ਮੁੜਕੇ ਆਏ ॥ ਕਿਤਨਿਆਂ ਦੇ ਜਿਨ ਨਾਲ ਤੇਗ ਦੇ ਪਾੜ ਪੇਟ ਸਨ ਸਿੱਟੇ । ਕਿਤਨੇ ਗਿਰੇ ਧਰਾਂ ਪਰ ਤੜਫਨਪੈਰ ਕਟੇ ਸਣ ਗਿਟੇ ॥ ੫ ॥ ਮਾਰੋ ਮਾਰ ਰਹੇ ਰਣ ਸੂਰਾ ਧਰਮ ਜੁੱਧ ਮੇਂ ਪੂਰਾ । ਜਿਤ ਵਲ ਪੈਂਦਾ ਰੋਹਿ ਧਾਰ ਕਰ ਦਿੰਦਾਚੂਰਾ ਚੂਰਾ॥ਦੇਖਪਠਾਨ ਹਰਾਨ ਹੋਇ ਮੁਖ ਆਖਨ ਕਹਰ ਖੁਦਾਈ । ਏਸ ਬਾਲ ਸਹਜ਼ਾਦੇ ਨੇ ਹੈ ਕੇਹੀ ਧੂਮ ਮਚਾਈ ॥ ੬ ॥ ਜੇ ਛੋਟਾ ਹੀ ਹੈ ਇਹ ਐਸਾ ਜਦ ਵਡਾ ਹੋ ਜਾਊ । ਬਾਦਸ਼ਾਹ ਦੀ ਸਾਰੀ ਸੈਨਾ ਇਕ ਇਕਲਾ ਖਾਊ ॥ ਗੁਰ ਗੋਬਿੰਦਸਿੰਘ ਦਾ ਅਕਸਰ ਹੈ ਇਹ ਪੁਤ ਰੰਗੀਲਾ । ਅਜੀਤਸਿੰਘ ਦਾ ਛੋਟਾ ਭਾਈ ਹੈ ਇਹ ਛੈਲ ਛਬੀਲਾ ॥ ੭ ॥ ਵੇਖੇ ਹਥ ਕਹਰ ਦੇ ਜਦ ਹੀ ਭੀਮਚੰਦ ਕਹਲੂਰੀ । ਜਾਇ ਖੜਾ ਤਦ ਸੂਬੇ ਦੇ ਢਿਗ ਉਤਰ ਗਈ ਮਗਰੂਰੀ ॥ਕਹੀ ਖਾਂਨ ਜੀ ਖਾਂਨ ਖਪਾਏ ਇਨ ਬਾਲਕ ਨੇ ਫੜਕੇ, ਜਿਸ ਪਰ ਮਾਰੇ ਤੇਗ ਕਹਰ ਦੀ ਵਾਂਗ ਕਥੂਤਰ ਫੜਕੇ ॥ ੮ ॥ ਤਾਂਤੇ ਹੁਣ ਲਲਕਾਰੋ ਦਲ ਨੂੰ ਕਰਕੇ ਆਪ ਦਲੇਰੀ । ਮੈਂ ਭੀ ਅਗੋ ਕਰਸਾ ਦੇਖੋਂ ਫੌਜ ਜਿਤੀ ਹੈ ਮੇਰੀ ॥ ਰਲ ਮਿਲ ਇਸ ਦੀ ਜਾਨ ਮੁਕਾਓ ਸਾਂਗਾਂ ਨਾਲ ਰਿੱਵੋਂਵੇਰ ਮਾਰਕੇ ਬਾਪ ਏਸਦੀ ਨੀਂਦ ਸੁਖਾਲੀ ਸੋਵੇ ॥ ੯ ॥ ਸੁਨਦੇ ਸਾਰ ਖਾਨਨੇ ਆਖੀ ਮਰੇ ਪਠਾਨੋ ਪਾਜੀ । ਕਿਥੋਂ ਤੀਕ ਬਚਾਵੋਂ ਜਾਨਾਂ ਮਰੋ ਹੋਇ ਕਰ ਗਾਜ਼ੀ । ਸੁਨ ਕੇ ਹੁਕਮ ਕਹਰ ਦਾ ਸਾਰੇ ਵਾਂਗ ਘਟਾਂ ਦੇ ਉਮਡੇ । ਚਾਰੋ ਪਾਸਿਓ ਪਾਕੇ ਘੇਰਾ ਬਦਲ ਵਾਂਗਰ ਝੁਮਡੇ ॥ ੧੦ ॥ ਸਭਨਾ ਇਕੋ ਵੇਰ ਚਲਾਏਸਸਤ੍ਰ ਨਾਲ ਦਲੇਰੀ । ਵਿਚ ਇਕਲਾ ਹਾਇ ਪਰੇਤਾ ਸਭਨਾ ਪਾਕੇ ਘੇਰੀ ॥ ਕਿਨੇ ਤੇਗ ਦੇ ਨਾਲ ਹੱਥ ਨੂੰ ਭੁਜ ਤੋਂ ਕਟ ਵਗਾਇਆ । ਕਿਨੇ ਸਾਂਗ ਦੇ ਨਾਲ ਬੀਰ ਦਾ ਬਾਜੂ ਤੋੜ ਗਿਰਾਇਆ ॥ ੧੧ ॥ ਮਾਰ ਕਟਾਰੀ ਕਿਨੇ ਪੇਏ ਮੇਂ ਢਾਡੀ ਬਖਤਸਾਰੀ । ਬਰਛੀ ਮਾਰ ਕਿਨੇ ਚਾ ਕੱਢੀ ਤਨ ਤੇ ਚਾਇਦੁਸਾਰੀ । ਕਿਨੇ ਤੇਗ ਦੇ ਨਾਲ ਸੀਸ ਨੂੰ ਚਾਇ ਉਤਾਰਿਆ ਪਲ ਮੈਂ । ਲੋਹੂ ਧਾਰ ਫੁਹਾਰੇ ਵਾਂਗੂੰ ਵਗਨ ਲਗੀ ਗਲ ਮੇਂ ॥ ੧੨ ॥ ਜਿਸ ਨੂੰ ਪੀਕੇ ਪਿਆਸ ਬੁਝਾਈ ਜਿਸ ਨੇ ਸੀ ਦੁਖ ਦਿੱਤਾ । ਘੁੰਮ ਘੁੰਮ ਕੇ ਧਰਤੀ ਪਰ ਫਿਰ ਬਿਸਤਰ ਸੀ ਕਰ ਲੀਤਾ । ਸੁਤਾ ਨੀਂਦ ਸੁਖਾਲੀ ਲੈਕੇ ਫੇਰ ਨ ਕਰਵਟ ਫੇਰੀ । ਜਗ ਵਿਚ ਬਾਕੀ ਛਡ ਗਿਆਂ ਜੋ ਅਪਨੀ ਸਦਾ ਦਲੇਰੀ ॥ ੧੩ ॥ ਚੰਦਰ ਜੈਸਾ ਮੁਖੜਾ ਉਸਦਾ ਧਰਤੀ ਪਰ ਸੀ ਰੁਲਦਾ । ਮਾਨੋਂ ਪਿਆ ਗੁਵਾਹੀਦਿੰਦਾ ਧਰਮ ਪਾਲਨਾ ਕੁਲ ਦਾ ॥ ਸੋਢਵੰਸ ਅਰ ਤੈਸ ਛਤ੍ਰੀ ਧਰਮ ਧੁਜਾ ਜਗ ਮਾਹੀ । ਅੰਗ ਅੰਗ ਕਟਵਾਕੇ ਅਪਨੇ ਹਾਇ ਕਹੀ ਮੁਖ ਨਾਹੀਂ ॥ ੧੪ ॥ ਧਰਤੀ ਕੰਬ ਗਈ ਉਸ ਵੇਲੇ ਧੀਰਜ ਨ ਜਾਂਦੀ ਝੱਲੀ । ਹੋਕੇ ਧੂੜ ਉਠੀ ਮਨ ਰੋਕੇ ਵਲ ਅਕਾਸ਼ੇ ਚੱਲੀ । ਹਾਇ ਹਾਇ ਸਭ ਦੇਖਨ ਵਾਲੇ ਰੋ ਰੋ ਚਾਇ ਪੁਕਾਰੇ । ਵਾਹ ਵਾਹ ਤਦ ਕਹੀ ਬਾਪ ਨੇ ਜਦ ਸੁਤ ਸੂਰਗ ਸਧਾਰੇ ॥ ੧੫ ॥

—

## ਸਰਾਬੀ ਦੇ ਹਾਲ ਦਾ ਅੰਤ

ਚੌਪਈ—ਜੇ ਮੈਂ ਸਾਰੇ ਕਿਸੇ. ਆਖਾਂ । ਤਾਂ ਉਹ ਜਿਨ ਦਿਨ ਹੁੰਦੇ ਲਾਖਾ । ਪਰਖਲਵਾੜੇ ਵਿਚੋਂ ਮੁੱਠੀ । ਮੈਂ ਦਸੀ ਕੁਝ ਸਿਧੀ ਪੁੱਠੀ ॥ ਪਰ ਉਤਕ ਨੂੰ ਕੀਤੀ ਬੱਸ । ਅਜੇ ਨਹੀਂ ਅਸਾਡੇ ਵੱਸ । ਸਭ ਭਾਈਆ ਦੀ ਹੈ ਹੁਣ ਮਰਜੀ । ਮੈਂਨਾ ਦਿਆਂ ਕਿਸ ਪਰ ਅਰਜੀ । ਪੀਣਾ ਨਾ ਪੀਣਾ ਹੈ ਜੋਈ । ਸਭ ਦੇ ਅਪਨੇ ਵਸ ਹੈ ਸੋਈ । ਅਰ ਉਸਦਾ ਜੋ ਵਲ ਹੈ ਮੀਤਾ । ਸੋ ਭੀ ਸਭ ਹੀ ਨੇ ਸੁਨ ਲੀਤਾ । ਕਿਤਨੇ ਇਸ ਨੂੰ ਪੀ ਕਰ ਮੂਏ । ਕਿਤਨੇ ਗਿਰੇ ਰੋਗ ਦੇ ਕੂਏ । ਕਿਤਨੇ ਥਰ ਥਰ ਕੰਬਨ ਲੱਗੇ । ਕਿਤਨਿਆਂ ਦੇ ਰੰਗ ਕੀਤੇ ਬੱਗੇ । ਕਿਤਨਿਆਂ ਦੇ ਘਰ ਪੁਤ ਨ ਹੋਏ । ਅੰਤਰ ਹੋਕੇ ਜਗਤੇ ਮੋਏ । ਕਿਤਨੇ ਧਨ ਵਾਲੇ ਜੋ ਭਾਈ । ਨਿਰਧਨ ਹੋਕੇ ਕਰਨ ਗਦਾਈ । ਕਿਤਨੇ ਰੁਲਦੇ ਵਿਚ ਬਜਾਰਾਂ । ਛਿਤਰ ਖਾਵੇਂ ਕਈ ਹਜਾਰਾਂ । ਕਿਤਨੇ ਫਿਰਦੇ ਵਾਂਗ ਸੁਦਾਈ । ਕਿਤਨਿਆਂ ਪਤ ਪਰਤੀਤ ਗਵਾਈ । ਆਖਾਂ ਤੋ ਕਿਤਨੇ ਰਹ ਗਏ । ਸੂਰਦਾਸ ਹਾਫ਼ਜ਼ ਤੇ ਭਏ । ਕਿਤਨੇ ਬਿਭ ਚਾਰੀ ਨਰ ਹੋਕੇ । ਫਿਟਕੇ ਭਠਿਆਂ ਵਿਚ ਖਲੋਕੇ । ਕਿਤਨੇ ਆਤਮਘਾਤੇ ਗਏ । ਕਿਤਨੇ ਪਾਗਲਖਾਨੇ ਪਏ । ਕਿਤਨੇ ਮਰੇ ਪੀਣ ਦੇ ਮਾਰ । ਕਿਤਨੇ ਹੋਏ ਜਗਤ ਖੁਆਰ ਕਿਤਨੇ ਕੋਠੇ ਉਤੋਂ ਗਿਰੇ । ਗਏ ਸਾਸ ਜਿਨ ਫੇਰਨ ਫਿਰੇ । ਕਿਤਨਆ ਨੇ ਅਪਨੀ ਜੋ ਨਾਰੀ । ਇਸ ਪਾਪਨ ਨੂੰ ਪੀਕੇ ਮਾਰੀ । ਕਿਤਨਆ ਮਾਰੇ ਬਾਪ ਦੇ ਭੈੜੇ । ਜਣ ਕੇ ਬੀਜੇ ਅਕਬਤ ਕੈੜੇ । ਕਿਤਨੇ ਘਰ ਬਾਰੋਂ ਹੀ ਗਏ । ਬਸਦੇ ਹੋਏ ਉਜੜਤ ਭਏ । ਕਿਤਨੇ ਧਰਮ ਖੋਇ ਕਰ ਰੋਏ । ਕਿਤਨੇ ਕੈਦ ਵਿਚ ਹੀ ਮੋਏ । ਏਸ ਸਰਾਬ ਕਰੇ ਜੋ ਕਾਰੇ । ਕਿਥੋ ਤੀਕਰ ਕਹਾਂ ਪਿਆਰੇ । ਸਭ ਐਬਾਂ ਦਾ ਇਹ ਸਰਦਾਰ । ਵਡੇ ਮਕਾਰਾਂ ਦਾ ਮੱਕਾਰ । ਜਿਥੇ ਇਸ ਨੇ ਪੈਰ ਟਕਾਇਆ । ਸਭੋ ਕੁਝ ਓਥੇ ਹੀ ਆਇਆ । ਜਿਥੇ ਇਸਦੀ ਪੈਰਾਈ ਹੱਟੀ । ਭਲ ਆਈ ਤਦ ਓਥੋਂ ਪਟੀ । ਚੋਰੀ ਠਗੀ ਤੇ ਬਦਮਾਸੀ । ਸਭਨਾ ਦੀ ਏਹੋ ਹੈ ਮਾਸੀ । ਰੰਡੀਬਾਜ਼ੀ ਕੰਮ ਸਤਾਨੀ । ਉਸੀ ਦੀ ਹੈ ਇਹ ਪੱਕੀ

ਨਾਲੀਂ। ਅਰ ਜੋ ਲੋਗ ਖੇਲਦੇ ਜੂਆ। ਠੀਕ ਉਨਾ ਦੀ ਲਗੇ ਭੂਆ। ਚੋਰ ਕਰਨ ਜੋ ਕੰਮ ਨਕੰਮਾ। ਏਹ ਉਨਾ ਦੀ ਵਡੀ ਅੰਮਾ। ਬੇਸ਼ਰਮੀ ਜੋ ਅਖੀਂ ਆਈ। ਉਸ ਦੀ ਭੀ ਇਹ ਲਗੇ ਤਾਈ। ਕਿਥੋਂ ਤੀਕਰ ਹੋਰ ਬਤਾਵਾਂ। ਇਸ ਪਾਪਨ ਦੇ ਹਾਲ ਸੁਨਾਵਾਂ। ਪਰ ਮੈਂ ਇਤਨੀ ਕਰਾਂ ਪੁਕਾਰਾ। ਇਸਤੇ ਬਚ ਕੇ ਰਹਨਾ ਯਾਰਾ। ਜੇ ਨਾ ਬਚੋਂ ਕਰੋਗੇ ਹਾਸੀ। ਤਾਂ ਦੁਖਾ ਦੀ ਪਰਹੋਂ ਫਸੀ। ਮੈਂ ਇਸ ਤੇ ਅਗੇ ਕੀ ਆਖਾ। ਸਰਬ ਪਾਪ ਹਨ ਇਸ ਦੀ ਸਾਖਾਂ। ਜਿਤਨੇ ਬੋਤਲ ਵਿਚ ਸੁਹਾਵੇ। ਉਤਨੇ ਪੀਤੀ ਖੂਬ ਟਪਾਵੇ। ਤਾਂ ਤੇ ਹਥ ਏਸ ਨੂੰ ਜੋੜੋ। ਅਪਨਾ ਤਿਣਕਾ ਇਸਤੇ ਤੋੜੋ। ਸਭਨਾ ਨੂੰ ਮੈਂ ਵਡੇ ਦੁਹਾਈ। ਇਸ ਪਾਪਨ ਪਰ ਲਾਨਤ ਪਾਈ॥

—

## ਅਗਿਆਨਾ ਸਿੰਘ ਦੀ ਬਾਕੀ

ਗਪੌੜਸਿੰਘ—ਦੋਃ ਲੋ ਲਾਲਾ ਜੀ ਅਜਹੀ ਜਾਵਾ ਦਾਦੇ ਕੋਲ। ਤੈ ਤਾਂ ਖੂਬ ਸੁਨਾਈਆਂ ਮੈ ਤਾਂ ਥਾ ਅਨ ਭੋਲਾ॥ ੧॥ ਚੌਪਈ—ਰਾਮ ਰਾਮ ਕਹਿ ਅਗੇ ਗਿਆ। ਉਥੇ ਪੁਤਦਾ ਪੁਤ ਆਇਆ। ਜਾਂ ਪੋਤਰ ਨੂੰ ਹਾਕ ਬੁਲਾਈ। ਉਧਰ ਤਕੇ ਜੀ ਸਮਝਾਈ। ਬਾਰੀ ਵਿਚੋ ਜਦ ਉਨ ਦੇਖਾ। ਸਮਝ ਗਏ ਉਹ ਸਾਰਾ ਲੇਖਾ। ਕਰੀ ਆਊ ਉਪਰ ਹੇ ਭਾਈ। ਗਲੀ ਵਿਚ ਕਿਉਂ ਛਿੰਝ ਮਚਾਈ। ਸੁਣ ਦੇ ਸਾਰ ਗਿਆ ਉਸ ਪਾਸ। ਭੇਟ ਕਰੀ ਤਦ ਜਾ ਅਰਦਾਸ। ਜਿਸ ਪਰ ਉਸ ਨੇ ਦਈ ਅਸੀਸ। ਮਿਲੀ ਜਦੋ ਬੈਠਨ ਦੀ ਫੀਸ। ਫਿਰ ਪੁਛਿਆ ਕਯਾ ਨਾਮ ਤੁਮਾਰਾ। ਕਿਨ ਦਸਿਆ ਹੈ ਧਾਮ ਹਮਾਰਾ। ਜਿਸ ਨੂੰ ਸੁਨਕੇ ਉਸਨੇ ਭਾਖੀ। ਸਭ ਜਗ ਗਾਵੇਂ ਤੇਰੀ ਸਾਖੀ। ਪਰ ਇਕ ਲਾਲੇ ਨੇ ਮੁਝ ਤਾਈ। ਕਹੀ ਬਡਾਈ ਬਹੁਤ ਗੁਸਾਈ॥ ਜਿਸਨੇ ਝੂਠ ਦੁਰੇਲਾ ਕਿਸਾ। ਖੋਲ ਸੁਨਾਇਆ ਮਿੱਸਾ ਪਿੱਸਾ। ਮੇਰਾ ਨਾਊ ਗਪੌੜਾ ਹਰੀ। ਦਾਸ ਆਪਦਾ ਹਾਂ ਬਿਨਤੀ ਕਰੀ। ਦਰਸਨ ਕਰ ਮੈਂ ਭਇਆ ਅਨੰਦ। ਜਾਗੇ ਆਜ ਭਾਗ ਜੀ ਮੰਦ। ਇਤਨੀ ਸੁਨ ਕਰ ਬੋਲੇ ਬਾਤ। ਕਹੋ ਕਾਮ ਕਯਾ ਮੇਰੇ ਭਰਾਤ। ਜਿਸ ਪਰ ਬੋਲਜਾ ਸਿੰਘ ਗਪੌੜਾ। ਸਾਰਾ ਕਿਸਾ ਲੰਬਾ ਚੌੜਾ। ਪਹਾ ਆਇ ਦਰਨਾ ਪਰ ਐਸੇ। ਸਈਂ ਦਾ ਕਰੇ ਨਮਾਜੀ ਜੈਸੇ। ਹੇ ਪਰਮੇਸਰ ਰੂਪ ਗੁਸਾਈ। ਸਾਡਾ ਮਰਦਾ ਸਿੰਘ ਅਜਾਈ। ਚੰਗਾ ਭਲਾ ਦੇਖਨੇ ਲਗੀ। ਪਰ ਹਥਾਂ ਦੇ ਨਖਹੁਨ ਥਗੇ। ਦਿਨ ਦਿਨ ਘਟਦਾ ਜਾਂਦਾ ਭਾਈ। ਕੈਸੀ ਬਿਮਾਰੀ ਗੁੱਝੀ ਆਈ। ਬਾਹਰ ਤੇ ਕੁਝ ਨਜਰ ਨ ਆਵੇਗਾ। ਅੰਦਰ ਰੋਗ ਉਸ ਨੂੰ ਖਾਵੇ। ਕਈ ਡਾਕਟਰ ਵੈਦ ਹਕੀਮ। ਕਰਦੇ ਦਾਰੂ ਹਰੇ ਮੁਕੀਮ। ਖਰਚ ਸੈਂਕੜੇ ਕਰੇ ਰੁਪਈਏ। ਜਣੇ ਕਣੇ ਨੂੰ ਫੀਸਾ ਦਈਏ। ਪਰ ਨਾ ਤੈਲਕ ਭਇਆ ਸਹਾਰਾ। ਸਗੋ ਡਿਗਦਾ ਗਿਆ ਬਿਚਾਰਾ। ਪਰ ਧਰਮੇਸਰ ਸੁਣੀ ਪੁਕਾਰਾ। ਮਿਲੀ ਅਸਾਨੂੰ ਤੇਰੀ ਸਾਰ। ਜਿਸਤੇ ਤੇਰੇ ਦਰ ਪਰ ਆਏ। ਜੋ ਤੂੰ ਖੈਰ ਨੌਕਰੇ ਪਾਏ॥ ੨॥

—

## ਪਤ੍ਰ ਸਰਦਾਰ ਟਹਲਸਿੰਘ ਸਬਓਵਰਸੀਅਰ॥

ਪਜਾਰੇ ਐਡੀਟਰ ਖਾਲਸਾ ਅਖਬਾਰ ਲਾਹੌਰ—ਆਪ ਇਸ ਪਤ੍ਰਕਾ ਨੂੰ ਅਖਬਾਰ ਵਿੱਚ ਛਾਪ ਦੇਵੋ॥

ਪਤ੍ਰ—ਆਦੀ ਅਖਬਾਰ ਤੇ ਖਾਲਸਾ ਪੰਥ ਨੂੰ ਬਹੁਤ ਬੜ੍ਹਕੇ ਲਾਭ ਹੋਇਆ ਹੈ ਅਤੇ ਆਸਾ ਹੈ ਜੋ ਦਿਨ ਬਦਿਨ ਹੋਰ ਬਧਕੇ ਲਾਭ ਹੋਵੇਗਾ ਪਰੰਤੂ ਮੇਰੀ ਖਾਲਸਾ ਪੰਥ ਅੱਗੇ ਇਹ ਪ੍ਰਾਥਨਾ ਹੈ ਕਿ ਇਸ ਅਖਬਾਰ ਦੇ ਕਾਇਮ ਕਰਨੇ ਦੇ ਵਾਸਤੇ ਸਰਮਾਇਆ ਕਰਨੇ ਦਾ ਤਰੀਕਾ ਇਕਰਾਰ ਕੀਤਾ ਜਾਵੇ। ਜਿਸਤੇ ਇਸ ਅਖਬਾਰ ਨੂੰ ਕੋਈ ਹਰਜਾ ਨਾ ਪਹੁਚੇ ਅਰ ਹਮੇਸ਼ਾ ਦੇ ਵਾਸਤੇ ਕਾਇਮ ਰਹੇ ਅਰਥਾਤ ਸਭ ਭਾਈ ਚੰਦਾ ਇਕਠਾ ਕਰਕੇ ਕੋਈ ਜਾਇਦਾਦ ਖਰੀਦ ਕਰਨ ਜਿਸ ਦੀ ਆਮਦਨੀ ਨਾਲ ਇਹ ਕਾਰੋਬਾਰ ਬਰਾਬਰ ਚਲਸਕੇ ਜਿਸ ਨਾਲ ਪਰੇਸ ਅਪਨਾ ਖਰੀਦਿਆ ਜਾਵੇ ਭਾਵੇਂ ਇਸ ਸਮੇਂ ਇਸ ਅਖਬਾਰ ਨੂੰ ਐਡੀਟਰ ਵਡੀ ਕੋਸ਼ਸ਼ ਨਾਲ ਚਲਾ ਰਿਹਾ ਹੈ ਪਰੰਤੂ ਇਲਦੇ ਪਿੱਛੋਂ ਇਹ ਅਖਬਾਰ ਅਪਨੇ ਉਪਦੇਸਾਂ ਦੇ ਮੋਤੀ ਅਮੋਲਕ ਪੰਥ ਲਈ ਪਰਦਾਨ ਕਰਦੇ ਰਹੇ। ਪਰੰਤੂ ਜੈਸਾ ਕਿ ਅਜ ਕਲ ਕਈ ਮਹਾਤਮਾ ਇਸ ਦੀ ਸਹਾਇਤਾ ਲਈ ਪੰਜ ਯਾ ਦਸ ਰੁਪਏ ਦੇਕੇ ਸਹਾਇਤਾ ਕਰ ਰਹੇ ਹਨ ਕਿੰਤੂ ਇਹ ਸਹਾਇਤਾ ਅਜੇਹੀ ਨਹੀ ਹੈ ਜੋ ਸਦਾਵੇਂ ਲਈ ਅਖਬਾਰ ਲਈ ਮਦਦ ਦੇਨ ਵਾਲੀ ਹੋਵੇ। ਇਸ ਵਾਸਤੇ ਸਹਾਇਤਾ ਅਜੇਹੀ ਹੋਣੀ ਚਾਹੀਏ ਜੋ ਸਦਾ ਲਈ ਕਾਇਮ ਰਖਨੇ ਵਾਲੀ ਹੋਵੇ ਇਸ ਸਮਯ ਮੈਂ ਭੀ ੫) ਪੰਜ ਰੁਪਏ ਖਾਲਸਾ ਅਖਬਾਰ ਦੀ ਸਹਾਇਤ ਲਈ ਭੇਜ ਦਾ ਹਾਂ॥

ਅਃ ਹਿਃ ਟਹਲ ਸਿੰਘ ਸਬਓਵਰਸੀਅਰ

ਅਸੀ ਅਪਨੇ ਪਜਾਰੇ ਸਰਦਾਰ ਸਾਹਿਬਦੀ ਸਚੀ ਹਮਦਰਦੀ ਪਰ ਉਨਾਂ ਦਾ ਧੰਨਵਾਦ ਕਰਕੇ ਬੇਨਤੀ ਕਰਦੇ ਹਾਂ ਕਿ ਸਾਡਾ ਭੀ ਏਹੋ ਖਯਾਲ ਹੈ ਕਿ ਇਹ ਅਖਬਾਰ ਕਿਸੇ ਖਾਸ ਆਦਮੀ ਦਾ ਨਹੀ ਹੈ ਅਤੇ ਇਸ ਦੀ ਆਮਦਨੀ ਯਾ ਜਾਇਦਾਦ ਦਾ ਮਾਲਕ ਖਾਲਸਾ ਪੰਥ ਹੈ। ਅਤੇ ਇਹ ਪੰਥ ਦਾ ਅਖਬਾਰ ਹੈ ਜਿਸ ਪਰ ਅਸੀ ਚਾਹਦੇਹਾਂ ਕਿ ਇਸ ਦੇ ਨਾਲ ਪ੍ਰੇਸ ਖੋਲ੍ਹਿਆ ਜਾਵੇ ਅਤੇ ਇਸ ਕਾਰਖਾਨੇ ਵਿੱਚੋ ਅਖਬਾਰ ਅਤੇ ਖਾਲਸਾ ਧਰਮ ਸਬੰਧੀ ਪੁਸ ਤਕ ਨਿਕਲਦੇ ਰਹਨ ਅਤੇ ਅੰਤ ਦੇ ਵੇਲੇ ਅਸੀ ਇਸ ਬਾਤ ਨੂੰ ਅਖੀਂ ਦੇਖ ਕੇ ਜਾਈਏ ਅਤੇ ਆਖਰੀ ਇਤਨਾਂ ਮੂਹੋ ਬਲੀਏ ਕਿ ਅਸੀ ਅਪਨੇ ਪਿਛੇ ਪੰਥ ਦੀ ਸੇਵਾ ਕਰ ਵਾਲਾ ਪਰੇਸ ਅਤੇ ਅਖਬਾਰ ਬਹੁਤ ਅ

ਹਾਲਤ ਵਿੱਚ ਛਡ ਚਲੇ ਹਾ) ਸੋ ਆਸਾ ਪੈਂਦੀ ਹੈ ਜੋ ਸਾਡੇ ਉਦਾਰ ਮਹਾਤਮਾਂ ਸਿੰਘ ਜਰੂਰ ਇਸ ਵਲ ਧਜਾਨ ਦੇਨਗੇ ॥

ਲੇਖਕ ਐਡੀਟਰ

—

## ਪਤ੍ਰ ਸ੍ਰੀ ਗੁਰੂ ਸਿੰਘ ਸਭਾ ਅੰਬਾਲਾਛਾਉਨੀ ॥

ਇਸ ਸਭਾਦੇ ਸਕਤ੍ਰ ਸਰਦਾਰ ਜੁਆਹਰ ਸਿੰਘ ਸਾਹਿਬ ਲਿਖਦੇ ਹਨ ਕਿ ਬਸੰਤਪੰਚਮੀ ਨੂੰ ਇਸ ਸਭਾ ਨੇ ਵਡਾ ਧੂਮ ਧਾਮ ਨਾਲ ਜੋੜ ਮੇਲ ਕੀਤਾ ਇਸ ਸਮਜ ਪਰ ਅਕਾਲ ਪੁਰਖ ਦੀ ਕ੍ਰਿਪਾਤੇ ਭਾਈ ਗੈਂਦਾ ਤੇ ਭਾਈ ਅਮੀਰਾ ਰਬਾਬੀ ਭੀ ਆਇਗਏ ਸਨ ਜਿਨਾਂਨੇ ਸ਼ਬਦਾਂ ਨਾਲ ਵਡਾ ਭਾਰੀ ਆਨੰਦ ਕੀਤਾ। ਜਿਸਤੇ ਮਗਰੋਂ ਭਾਈ ਦਲਸਿੰਘ ਸਾਹਿਬ ਨੇ ਮਨੋਹਰ ਕਥਾ ਸੁਨਾਈ ਫੇਰ ਜੋਟੀਆਂ ਦੇ ਸ਼ਬਦ ਪੜ੍ਹੇ ਗਏ ਅਤੇ ਕੜਾਹ ਪ੍ਰਸ਼ਾਦਿ ਵਰਤਾਕੇ ਅਰਦਾ ਸਾ ਸੋਧਿਆ ਗਿਆ ॥

ਖਾਲਸਾ ਅਖਬਾਰ ਇਸ ਸਭਾਦੇ ਸਹਾਇਕਾਂ ਦੇ ਉਤਸਾਹਿ ਪਰ ਇਨਾਂਦਾ ਸਦਾ ਹੀ ਧੰਨਵਾਦ ਕਰਦਾ ਹੈ ਜੈਸਾਕਿ ਬਾਬੂ ਸਰਦਾਰ ਮੁਖਾ ਸਿੰਘ ਸਾਹਿਬ ਪਰੇਜ਼ੀਡੰਟ ਸਭਾ ਅਤੇ ਸਰਦਾਰ ਅਤ੍ਰਸਿੰਘ ਸਾਹਿਬ ਵਾਇਸ ਪਰੇਜ਼ੀਡੰਟ ਆਦਿਕ ਸਾਰੇ ਮਹਾਤਮਾਂ ਸਰਬਦਾ ਪੁਰਖਾਰਥ ਕਰਰਹੇ ਹਨ ॥

—

## ਪਤ੍ਰ ਸ੍ਰੀ ਗੁਰੂ ਸਿੰਘ ਸਭਾ ਮੁਲਤਾਨ ਛਾਉਨੀ॥

ਇਸ ਸਭਾ ਦੇ ਸਕਤ੍ਰ ਸਾਹਿਬ ਲਿਖਦੇ ਹਨ ਕਿ ਜੋ ਸਿੰਘ ਸਭਾ ਮੁਲਤਾਨ ਦਾ ਹਾਲ ਖਾਲਸਾ ਅਖਬਾਰ ਵਿੱਚ ਛਪ ਚੁਕਯਾ ਹੈ ਸੋ ਸਭਾ ਛਾਉਨੀ ਮੁਲਤਾਨ ਦਾ ਸੀ ਕਿੰਤੂ ਸ਼ਹਿਰ ਵਿੱਚ ਅਜੇ ਕੋਈ ਸਭਾ ਨਹੀ ਹੈ ਸੋ ਉਸਦਾ ਹਾਲ ਸਾਰਾ ਇਹ ਹੈ ਜੋ ੨੫ ਜਨਵਰੀ ਸੰ: ੧੮੯੫ ਈ: ਨੂੰ ਸਰਦਾਰ ਰਾਜਿੰਦਰ ਸਿੰਘ ਸਾਹਿਬ ਐਡੀਟਰ ਲਾਇਲ ਖਾਲਸਾ ਗਜ਼ਟ ਇਸ ਜਗਾ ਪਰ ਆਏ ਜਿਨਾਂ ਨੇ ਸਿੰਘ ਸਭਾ ਵਿਚ ਵਖਯਾਨ ਖਾਲਸਾ ਧਰਮ ਦੇ ਬਾਰੇ ਵਿੱਚ ਦਿਤਾ ਸੋ ਜਿਸ ਵਿੱਚ ਦਸਮ ਗੁਰੂ ਮਹਾਰਾਜ ਦਾ ਜੀਵਨ ਚਰਿਤ੍ਰ ਕਥਨ ਕੀਤਾ ਏਹ ਵਖਯਾਨ ਦੋ ਘੰਟੇ ਤਕ ਬਰਾਬਰ ਹੋਇਆ ਜਿਨਾਂ ਦਾ ਸ਼ੁਕਰੀਆ ਸਰਦਾਰ ਬਸੰਤ ਸਿੰਘ ਸਾਹਿਬ ਸੁਪਰ ਵਾਈਜ਼ਰ ਬਾਰਗਾਮਾਸਟਰੀ ਨੇ ਕੀਤਾ ਫੇਰ ਮੁਨਸ਼ੀ ਗਨੇਸ਼ੀ ਲਾਲ ਸਾਹਿਬ ਨੇ ਵਖਯਾਨ ਕਰਤਾ ਦਾ ਬਹੁਤ ੨ ਸ਼ੁਕਰੀਆ ਕੀਤਾ ਜਿਸਤੇ ਦੂਸਰੇ ਦਿਨ ਸ਼ਹਿਰ ਮੁਲਤਾਨ ਵਿੱਚ ਭਾਈ ਦੁਆਲਸਿੰਘ ਦੀ ਧਰਮਸਾਲ ਵਿਖੇ ਇਸੀ ਪ੍ਰਕਾਰ ਵਖਯਾਨ ਹੋਕੇ ਆਨੰਦ ਕੀਤਾ ਅਤੇ ਮਹੰਤ ਸਾਹਿਬ ਤੇ ਸਰਦਾਰ ਬਸੰਤ ਸਿੰਘ ਸਾਹਿਬ ਨੇ ਉਨਾਂਦਾ ਸ਼ੁਕਰੀਆ ਅਦਾ ਕੀਤਾ ॥

ਦੂਸਰੀ ਬਾਤ ਇਹ ਲਿਖਦੇ ਹਨ ਕਿ ਮੁਲਤਾਨ ਛਾਉਨੀ ਵਿੱਚ ਜੋ ਸ੍ਰੀ ਗੁਰੂ ਸਿੰਘ ਸਭਾ ਲਗਦੀ ਹੈ ਉਸ ਦਾ ਅਪਨਾ ਮਕਾਨ ਕੋਈ ਨਹੀਂ ਸਾ ਪਰੰਤੂ ੪॥ ਨੂੰ ਕਰਾਏ ਲੀਤਾ ਹੋਇਆ ਸੀ ਇਸ ਵਾਸਤੇ ਓਹੋ ਮਕਾਨ ਮੁਨਸ਼ੀ ਗਨੇਸ਼ੀ ਲਾਲ ਸਾਹਿਬ ਨੇ ੨੦੦) ਦੋ ਸੈ ਰੁਪਯਾ ਅਪਨੇ ਪਾਸੋਂ ਦੇਕੇ ਖਰੀਦ ਲੀਤਾ ਹੈ ਜਿਸਤੇ ਉਸੀ ਵਿੱਚ ਸਿੰਘ ਸਭਾ ਲਗਦੀ ਹੈ ਪਰੰਤੂ ਉਸ ਦੀ ਦਰਸੁਤੀ ਦੇ ਵਾਸਤੇ ਹੋਰ ਚੰਦਾ ਦਰਕਾਰ ਸੀ ਇਸ ਵਾਸਤੇ ਜਿਨਾਂ ਸਾਹਿਬਾਂ ਨੇ ਇਸ ਧਰਮ ਕਾਰਜ ਵਿੱਚ ਚੰਦਾ ਦਿੱਤਾ ਹੈ ਸੋ ਉਨਾਂ ਦੇ ਨਾਮ ਅਗੇ ਪ੍ਰਗਟ ਕੀਤੇ ਜਾਂਦੇ ਹਨ ਜੈਸਾ ਕਿ ੨੫) ਪੰਝੀ ਭਾਈ ਨਰੈਣਸਿੰਘ ਸਾਹਿਬ ਖਜਾਨਚੀ ਸਿੰਘ ਸਭਾ ਨੇ ਪ੍ਰਦਾਨ ਕੀਤੇ ੧੫) ਪੰਦਰਾਂ ਰੁਪਏ ਭਾਈ ਮਲਾਸਿੰਘ ਸਾਹਿਬ ਏਜੰਟ ਲਾਲਾ ਜੁਆਲਾ ਸਹਾਇ ਨੇ ਸਮਰਪਨ ਕੀਤੇ ੧੦) ਦਸ ਬਾਬੂ ਕ੍ਰਿਸ਼ਨ ਲਾਲ ਗੁਮਾਸ਼ਤੇ ਨੇ ਦਿਤੇ ਅਤੇ ੫॥) ਭਾਈ ਧੀਰੂ ਰਾਮ ਮਾਸਟਰ ਨੇ ਪ੍ਰਦਾਨ ਕੀਤੇ ਇਸੀ ਪਰਕਾਰ ਬਾਕੀ ਫੇਰ ਲਿਖਨਗੇ ॥

ਖਾਲਸਾ ਅਖਬਾਰ ਮੁਨਸ਼ੀ ਗਨੇਸ਼ੀ ਲਾਲ ਸਾਹਿਬ ਦੇ ਪੁਰਖਾਰਥ ਦਾ ਅਤ੍ਯੰਤ ਧੰਨਵਾਦ ਕਰਦਾ ਹੈ ਜਿਨਾਂ ਨੇ ਪਹਲੇ ਪਹਲ ਅਪਨੀ ਵੱਡੀ ਉਦਾਰਤਾ ਨਾਲ ੨੦੦) ਦੋ ਸੈ ਰੁਪਯਾ ਪਰਦਾਨ ਕਰਕੇ ਮਕਾਨ ਖਰੀਦ ਲੀਤਾ ਹੈ ਅਤੇ ਫੇਰ ਉਨਾਂ ਭਾਈਆਂ ਦਾ ਭੀ ਧੰਨਵਾਦ ਕਰਦਾ ਹੈ ਜਿਨਾਂ ਨੇ ਇਸ ਸ਼ੁਭ ਕਾਰਜ ਲਈ ਇਸ ਪਰਕਾਰ ਸਹਾਇਤਾ ਕੀਤੀ ਹੈ ॥

—

## ਪਤ੍ਰ ਸ੍ਰੀ ਗੁਰੂ ਸਿੰਘ ਸਭਾ ਗੁਜਰਾਂਵਾਲਾ

ਪਯਾਰੇ ਐਡੀਟਰ ਸਾਹਿਬ ਇਸ ਖਬਰ ਨੂੰ ਖਾਲਸਾ ਅਖਬਾਰ ਵਿਚ ਜਗਾ ਦੇਣੀ ॥

੧੬ ਮਾਘ ਸੰਮਤ ੪੨੬ ਨਾ: ਆਦਿਤਵਾਰ ਨੂੰ ਸ੍ਰੀ ਗੁਰੂ ਸਿੰਘ ਸਭਾ ਨੇ ਗੁਰੂ ਹਰਿ ਰਾਇ ਸਤੁਵੀਂ ਪਾਤਸ਼ਾਹੀ ਦੇ ਅਵਤਾਰ ਧਾਰਨ ਦਾ ਵੱਡਾ ਭਾਰੀ ਜੋੜ ਮੇਲ ਕੀਤਾ ਜਿਸ ਵਿੱਚ ਪਹਲੇ ਵਡੇ ਆਨੰਦ ਨਾਲ ਸ਼ਬਦ ਕੀਰਤਨ ਕੀਤਾ ਫੇਰ ਭਾਈ ਮਥਰਾਸਿੰਘ ਸਾਹਿਬ ਉਪਦੇਸ਼ਕ ਤੇ ਭਾਈ ਨਰੈਣਸਿੰਘ ਸਾਹਿਬ ਵਿਦਯਾਰਥੀ ਖਾਲਸਾ ਸਕੂਲ ਗੁਜਰਾਂਵਾਲੇ ਨੇ ਗੁਰੂ ਮਹਾਰਾਜ ਦੇ ਜੀਵਨ ਚਰਿਤ੍ਰ ਪਰ ਵਖਯਾਨ ਦਿਤੇ ਅਤੇ ਸੰਗਤ ਨੂੰ ਜਨਮ ਦੀ ਸਾਖੀ ਸੁਨਾਈ ਗਈ ਜਿਸ ਪਰ ਸੰਗਤ ਨੂੰ ਵਡਾ ਆਨੰਦ ਅਤੇ ਲਾਭ ਪ੍ਰਾਪਤ ਹੋਇਆ ਇਸ ਸਿੰਘ ਸਭਾ ਦਾ ਸੰਕਲਪ ਹੈ ਕਿ ਅਜੇਹੇ ਜਲਸੇ ਵਡੀ ਧੂਮ ਧਾਮ ਨਾਲ ਕੀਤੇ ਜਾਇਆ ਕਰਨ ॥

ਲੇਖਕ ਇਕ ਸਿੰਘ

ਖਾਲਸਾ ਅਖਬਾਰ ਸਭਾ ਗੁਜਰਾਂ ਵਾਲੇ ਦਾ ਧੰਨਵਾਦ ਕਰਦਾ ਹੈ ॥

## ਪਤ੍ਰ ਭਾਈ ਹਰਨਾਮ ਸਿੰਘ ਸਾਹਿਬ ਵੈਦਰਾਜ ਰਤਨ ਰਾੜੀਏ

ਪਯਾਰੇ ਐਡੀਟਰ ਖਾਲਸਾ ਅਖਬਾਰ ਆਪ ਇਸ ਪਤ੍ਰਕਾ ਨੂੰ ਖਾਲਸਾ ਅਖਬਾਰ ਵਿਚ ਜਗਾ ਦੇਵੇ ॥

ਦੋਹਰਾ—ਕ੍ਰਿਤਮਾਂ ਕ੍ਰਿਤਮ ਬ੍ਰਹਮ ਕਾ ਨਾਮ ਵਾਹਗੁਰੂ ਮੰਤ। ਸ੍ਰੀ ਗੁਰ ਪ੍ਰਗਟ ਕੀਨ ਯਹ ਕਲ ਕਲੇਸ਼ ਕਰ ਅੰਤ ॥ ੧ ॥ ਕਬਿਤ— ਵਾਸਦੇਵ ਸਭ ਮੈਂ ਨਿਵਾਸ ਕਰੇ ਜੋਤੀ ਰੂਪ ਹਰਿ ਹਿਰਣ ਗਰਭ ਪਾਪ ਸੇਵਕਾਂ ਨਿਵਾਰਹੀ। ਗੋਇ ਨਾਮ ਭੂਮੀ ਆਦ ਸਰਬ ਮੈਂ ਸੱਤ ਰੂਪ ਗੋਬਿੰਦ ਤ੍ਰੀਹਾਂ ਲਾਭ ਹੋਇ ਕੁਲ ਨਿਸਤਾਰਹੀ ॥ ਰਾਮ ਰਮੇ ਸਰਬ ਮੈਂ ਧਯਾਨਕ ਕਲਯਾਨ ਹੋਹਅਸ ਵਾਹ ਗੁਰੂ ਮੰਤ ਸਭ ਨਾਮ ਧਾਰਹੀ। ਨਾਮ ਪੁਰਖੋਤਮ ਜੂ ਮਿਲੇ ਗੁਰ ਪਰਸਾਦ ਕਰ ਕਲ ਕੇ ਕਲੇਸ਼ ਦਲ ਮੁਖੋਂ ਜੋ ਉਚਾਰਹੀ ੨।

ਖਾਲਸਾ ਅਖਬਾਰ ਅਪਨੇ ਪਰਮ ਮਿਤ੍ਰ ਵੈਦ ਰਾਜ ਸਾਹਿਬ ਅੱਗੇ ਪ੍ਰਾਰਥਨਾ ਕਰਦਾ ਹੈ ਜੋ ਬਹੁਤ ਅਛਾ ਹੋਵੇ ਜੋ ਇਸੀ ਪਰਕਾਰ ਦੇ ਛੰਦ ਸਰਲ ਭਾਸ਼ਾ ਵਿੱਚ ਹੋਨ ਜੋ ਸਭ ਭਾਈ ਸਮਝ ਸਕਨ ਇਸ ਪ੍ਰਕਾਰ ਦੀ ਭਾਸ਼ਾ ਬਹੁਤ ਥੋੜੇ ਪਾਠਕ ਸਮਝਦੇ ਹਨ ਇਸੀ ਵਾਸਤੇ ਦੂਸਰਾ ਕਬਿਤ ਨਹੀਂ ਲਿਖਯਾ ਗਿਆ ਕਿਉਂਕਿ ਉਹ ਇਸ ਤੇ ਭੀ ਕਠਨ ਹੈ ਛੰਦ ਇਸ ਭਾਸ਼ਾ ਵਿੱਚ ਚਾਹੀਏ ਜਿਸ ਵਿੱਚ ਖਾਲਸਾ ਅਖਬਾਰ ਦੇ ਹੁੰਦੇ ਹਨ ॥

——

ਪਤ੍ਰ ਗੁਜਰਾਂਵਾਲਾ

## ਭਯਾਨਕ ਵਾਰਦਾਤ

ਪਯਾਰੇ ਐਡੀਟਰ ਸਾਹਿਬ ਆਪ ਇਸ ਭਯਾਨਕ ਵਾਰਦਾਤ ਨੂੰ ਭੀ ਖਾਲਸਾ ਅਖਬਾਰ ਵਿੱਚ ਜਗਾ ਦੇਵੇ ॥

ਕੁਝ ਦਿਨ ਹੋਏ ਹਨ ਜੋ ਜ਼ਿਲਾ ਗੁਜਰਾਤ ਥਾਨਾ ਕਾਦਰਾ ਬਾਦ ਦੇ ਕਾਲਾ ਨਾਮੇ ਨਗਰ ਵਿੱਚ ਇਕ ਸ਼ਾਹੂਕਾਰ ਰਹਿੰਦਾ ਹੈ ਅਰ ਉਸ ਸਾਰੇ ਨਗਰ ਵਿੱਚ ਮੁਸਲਮਾਨਾਂ ਦਾ ਹੀ ਜ਼ੋਰ ਹੈ ਉਨਾਂ ਨੇ ਚਿਤ ਵਿੱਚ ਸਲਾਹ ਕੀਤੀ ਕਿ ਇਸ ਸ਼ਾਹੂਕਾਰ ਨੂੰ ਮਾਰ ਕੇ ਇਸ ਦਾ ਸਾਰਾ ਮਾਲ ਲੁਟ ਲਈਏ ਪਰੰਤੂ ਇਸ ਬਾਤ ਦੀ ਖਬਰ ਸ਼ਾਹੂਕਾਰ ਨੂੰ ਭੀ ਹੋ ਗਈ ਪਰ ਉਹ ਬਿਚਾਰਾ ਕਯਾ ਕਰ ਸਕਦਾ ਸੀ ਇਸ ਵਾਸਤੇ ਉਹ ਡਰਦਾ ਮਾਰਿਆ ਚੁਪ ਚਾਪ ਬਾਹਰ ਜਾਕੇ ਸੌਂ ਰਿਹਾ ਜਦ ਅੱਧੀ ਰਾਤ ਹੋਈ ਤਦ ਬਹੁਤ ਸਾਰੇ ਲੋਗ ਇਕਠੇ ਹੋਕੇ ਆਏ ਅਤੇ ਉਸ ਸ਼ਾਹੂਕਾਰ ਨੂੰ ਜਗਾਕੇ ਆਖਿਆ ਕਿ ਸਾਡੇ ਘਰ ਨੂੰ ਚੱਲ ਜਿਸਪਰ ਉਹ ਪ੍ਰਾਣਾਂ ਦੇ ਡਰਦਾ ਮਾਰਿਆ ਚੁਪ ਚਾਪ ਅਗੇ ਲਗ ਗਿਆ ਅਰ ਘਰ ਪਹੁੰਚਿਆ ਜਦ ਅੰਦਰ ਵੜਿਆ ਤਦ ਉਨਾਂ ਲੋਗਾਂ ਨੇ ਆਖਿਆ ਕਿ ਜੋ ਤੇਰੇ ਪਾਸ ਹੈ ਸੋ ਛੇਤੀ ਦਸ ਦੇ ਨਹੀਂ ਅਸੀ ਹੁਣ ਮਾਰ ਮਿਟਾਂਗੇ ਜਿਸਤੇ ਡਰਦਿਆਂ ਉਸਨੇ ਸੰਦੂਕ ਦਸ ਦਿਤਾ ਜਿਸਨੂੰ ਚਕਕੇ ਕੁਝ ਆਦਮੀ ਬਾਹਰ ਲੈਜਾਕੇ ਫੋਲਨ ਲੱਗੇ ਅਰ ਕੁਝ ਅੰਦਰ ਰਹੇ ਪਰ ਉਸ ਸ਼ਾਹੂਕਾਰ ਨੇ ਉਨਾਂ ਅੰਦਰਲਿਆਂ ਨੂੰ ਆਖਿਆ ਕਿ ਤੁਸੀ ਭੀ ਬਾਹਰ ਜਾਕੇ ਹਿੱਸਾ ਵੰਡੋ ਨਹੀ ਉਹ ਤੁਹਾਨੂੰ ਥੋੜਾ ਦੇਨਗੇ। ਇਸ ਲਾਲਚ ਵਿਚ ਆਕੇ ਉਹ ਅੰਦਰਲੇ ਭੀ ਬਾਹਰ ਗਏ। ਜਿਸ ਪਰ ਸਾਹੂਕਾਰ ਨੇ ਅੰਦਰੋਂ ਕੁੰਡਾ ਮਾਰ ਕੇ ਇਕ ਆਲਾ ਪੁਟਿਆ ਅਰ ਨਾਲ ਦੇ ਘਰ ਸਾਰਾ ਟਬਰ ਚਲਿਆ ਗਿਆ। ਪਰੰਤੂ ਉਸ ਘਰ ਵਿਚ ਭੀ ਇਕ ਧਰਮਾਤਮਾਂ ਮੁਸਲਮਨੀ ਮਾਈ ਰਹਦੀ ਸੀ। ਜਿਸਨੇ ਉਸ ਸਾਹੂਕਾਰ ਦੀ ਇਸਤ੍ਰੀ ਅਤੇ ਛੋਟੇ ੨ ਬਚਿਆਂ ਨੂੰ ਤਾਂ ਇਕ ਭੜੋਲੇ ਵਿਚ ਪਾਇ ਦਿਤਾ ਅਤੇ ਉਸ ਦੇ ਵਡੇ ਪੁਤ੍ਰ ਨੂੰ ਅਪਨੀ ਲੜਕੀ ਨਾਲ ਸੁਲਾ ਦਿਤਾ। ਇਸੀ ਪਰਕਾਰ ਸਾਹੂਕਾਰ ਨੂੰ ਅਪਨੇ ਨਾਲ ਪਾ ਲੀਤਾ ਏਧਰ ਜਦ ਇਹ ਸਾਰਾ ਮਾਲ ਵੰਡ ਕੇ ਆਏ ਅਰ ਦਰਵਾਜ਼ਾ ਬੰਦ ਦੇਖਿਆ ਤਦ ਉਸਨੂੰ ਤੋੜਕੇ ਰਹਦਾ ਖੂੰਹਦਾ ਹੋਰ ਭੀ ਮਾਲ ਲੁਟ ਲੀਤਾ ਅਰ ਉਨਾਂ ਘਰ ਵਾਲਿਆਂ ਦੇ ਮਾਰਨ ਦਾ ਬੰਦੋਬਸਤ ਕੀਤਾ। ਜਿਸ ਪਰ ਢੂੰਡ ਦਿਆਂ ੨ ਉਹ ਆਲਾ ਦੇਖ ਲੀਤਾ ਅਰ ਉਸ ਬਾਰੀ ਦੇ ਅੰਦਰ ਗਏ ਅਰ ਆਖਿਆ ਕਿ ਦਸ ਉਹ ਕਿਥੇ ਹਨ ਨਹੀ ਤੈਨੂੰ ਭੀ ਮਾਰ ਦਵਗੇ। ਪਰੰਤੂ ਉਸ ਧਰਮਾਤਮਾਂ ਮਾਈ ਨੇ ਸਾਫ ਜੁਵਾਬ ਦਿਤਾ ਕਿ ਇਹ ਮੇਰਾ ਮੰਜਾ ਹੈ ਅਰ ਇਹ ਮੇਰੀ ਬੇਟੀ ਪਈ ਹੈ। ਮੈਨੂੰ ਉਨਾ ਦੀ ਕੁਝ ਖਬਰ ਨਹੀਂ ਹੈ। ਜਿਸ ਪਰ ਦੇਰ ਹੋਨ ਦੇ ਕਾਰਨ ਉਹ ਚਲੇ ਗਏ। ਜਦ ਦਿਨ ਚੜਿਆ ਤਦ ਉਸ ਸਾਹੂਕਾਰ ਨੇ ਪੁਲਸ ਵਿਚ ਖਬਰ ਦਿਤੀ ਜਿਸ ਦੀ ਤਹਕੀਕਾਤ ਕੁਝ ਘਟ ਵਧ ਹੀ ਹੋਈ ਹੈ। ਲਾਚਾਰ ਹੋਕ ਹੁਣ ਉਸ ਨੇ ੬੫੦੦) ਸਾਢੇ ਛੇ ਹਜਾਰ ਦੀ ਅਰਜੀ ਪਾਈ ਹੈ ਸੋ ਦੇਖੀਏ ਕਯਾ ਫੈਸਲਾ ਹੁੰਦਾ ਹੈ।

ਖਾਲਸਾ ਅਖਬਾਰ ਉਸ ਧਰਮਾਤਮਾਂ ਮਾਈ ਦਾ ਧੰਨਵਾਦ ਕਰਦਾ ਹੈ ਅਤੇ ਸਰਕਾਰ ਅਗੇ ਬੇਨਤੀ ਕਰਦਾ ਹੈ ਜੋ ਅਪਨੀ ਪਰਜਾ ਨੂੰ ਅਜੇਹੇ ਜ਼ੁਲਮਾਂ ਤੇ ਬਚਾਏ ਅਰ ਪੁਲਸ ਜੋ ਕੇਵਲ ਇਸੇ ਜ਼ੁਲਮ ਦੇ ਰੋਕਨੇ ਵਾਸਤੇ ਰਖੀ ਗਈ ਹੈ ਉਸਨੂੰ ਖਬਰਦਾਰ ਕਰੇ ਅਰ ਅਜੇਹੇ ਧਾੜਵੀਆਂ ਨੂੰ ਪੂਰੀ ੨ ਸਜ਼ਾ ਦੇਵੇ ॥

——

## ਪਤ੍ਰ ਅਰੋੜਵੰਸ ਸਭਾ ਫੀਰੋਜ਼ਪੁਰ ਦਾ ਬਸੰਤ ਦਾ ਜੋੜ ਮੇਲ

ਇਸ ਸ਼ਹਰ ਫੀਰੋਜ਼ਪੁਰ ਵਿਚ ਇਸ ਸਭਾ ਨੇ ਬਸੰਤ ਪੰਚਮੀ ਦਾ ਜੋੜ ਮੇਲ ਵਡੀ ਧੂਮ ਧਾਮ ਨਾਲ ਕੀਤਾ—ਜਿਸ ਵਿਚ ਪਹਲੇ ਗੁਰਮੁਖੀ ਸਕੂਲ ਦੇ ਵਿਦਆਰਥੀਆਂ ਨੇ ਨਗਰ ਕੀਰਤਨ ਵਿਚ ਸ਼ਬਦਾਂ ਦੀ ਬਰਖਾ ਕੀਤੀ ਇਸੀ ਪਰਕਾਰ ਸਭਾ ਦੇ ਸਥਾਨ, ਪਰ ਪੁਲੇ-ਜਿਸ ਵਿਚ ਨਗ੍ਰ ਨਿਵਾਸੀ ਮਹਾਤਮਾ ਆਏ ਅਰ ਰਾਗੀਆਂ ਦੇ ਭਜਨ ਪਿਛੋਂ ਗੁਰੂ ਗ੍ਰੰਥ ਸਾਜੀ ਦੀ ਕਥਾ ਸਾਡੇ ਧਰਮ ਮਿਤ੍ਰ ਕੌਮੀ ਸੁਧਾਰ ਅਤੇ ਧਰਮ ਸਬੰਧੀ ਕਾਰਜਾ ਦੇ ਉਤਸਾਹੀ ਭਾਈ ਤਖਤ ਸਿੰਘ ਸਾਹਿਬ ਗੁਰਮੁਖੀ ਸਕੂਲ ਮਾਸਟਰ ਨੇ ਵਡੀ ਉਚੀ ਸੁਵਰਗ ਨਾਲ ਕੀਤੀ—ਜਿਸਨੂੰ ਸੁਨਕੇ ਪਥਰ ਚਿਤ ਭੀ ਮੋਮ ਹੋ ਗਏ ਅਰ ਅਰਥ ਭੀ ਸਾਫ ੨ ਕੀਤੇ ਜੋ ਸਭ ਭਾਈ ਸਮਝ ਗਏ-ਜਿਹ ਪਹਲਾਂ ਹੀ ਸਮਸਯਪੰਨਨਾਕ ਵਾਦ ਦੇ ਜੋਸ਼ ਸੀ ਜੋ ਇਸ ਸਭਾ

